੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਉਸਤਤ ਨਾਮਾ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਪਾਤਸ਼ਾਹੀ ੧੨ ਕਾ ਲਿਖਯਤੇ




ਲੇਖਕ–

ਕਵੀ ਬਾਬਾ ਕਾਹਲਾ ਸਿੰਘ ਗਿਆਨੀ

ਨੰਗਲਾਂ ਵਾਲੇ





ਪ੍ਰਕਾਸ਼ਕ–

ਸੰਤ ਭੂਪ ਸਿੰਘ ਅਜੈਬ ਸਿੰਘ ਜੀ ਗਿਆਨੀ

ਨਾਮਧਾਰੀ ਟੇਲਰ ਮਾਸਟਰ

ਮੰਡੀ ਡੱਬਵਾਲੀ, ਜ਼ਿਲਾ ਹਿਸਾਰ ਹਰਿਆਣਾ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal.singh.dhana

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ

ਬਾਬਾ ਕਾਹਲਾ ਸਿੰਘ ਜੀ, ਨਾਮਧਾਰੀ ਕਵੀ ਨੰਗਲ ਪਿੰਡ ਜ਼ਿਲਾ ਲੁਧਿਆਣਾ, ਦੇ ਬਿਕ੍ਰਮ ੧੯੪੨ ਵਿਚ ਭੈਣੀ ਸਾਹਿਬ ਆਏ ਭਜਨ ਪੁਛ ਅੰਮ੍ਰਿਤ ਛਕ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਪਰਸੇ, ਬਿਕ੍ਰਮ ੧੯੪੬ ਵਿਚ ਦੋ ਨਾਮਧਾਰੀ ਟਰੈਕ ਲਿਖ ਪ੍ਰਕਾਸ਼ਤ ਕੀਤੇ ਪੈਂਤੀਸ ਅਖਰੀ, ਜੰਗਨਾਮਾਂ, ਅਤੇ ਉਸਤਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਤਾਂ ਜਪਤ ਹੋ ਗਿਆ ਆਪ ਦੋ ਸਾਲ ਪਿੰਡ ਵਿਚ ਨਜ਼ਰ ਬੰਦ ਕਰ ਦਿਤੇ ਅੰਗਰੇਜ਼ ਸਰਕਾਰ ਨੇ।

ਈਸਵੀ ੧੯੧੩ ਵਿਚ ਨਾਮਦੇਵ ਪ੍ਰਕਾਸ਼ ਸਾਖੀ ਅਤੇ ਸ਼ਹੀਦ ਬਲਾਸ ਰਾਏਕੋਟ ਤੇ ਸ੍ਰੀ ਅੰਮ੍ਰਿਤਸਰ ਤੇ ਸ਼ਹੀਦ ਬਲਾਸ ਮਲੇਰਕੋਟਲਾ ਪ੍ਰਕਾਸ਼ਤ ਕੀਤੇ ਗਏ। ਬਿਕ੍ਰਮ ੧੯੮੬ ੨੨ ਮਾਘ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ ਹੁਕਮ ਵਿਚ ਬਸੰਤ ਅੰਕ ਵਿਚ ਕਵੀ ਜੀਦੀ ਤਸਵੀਰ ਪ੍ਰਕਾਸ਼ਤ ਕਰਵਾਈ ਅਤੇ ਰਵਿਦਾਸ ਪ੍ਰਕਾਸ਼ ਆਦਿਕ ਪੁਸਤਕ ਛਾਪ ਕੇ ਬਿਕ੍ਰਮ ੧੯੯੫ ਦੇ ੨੯ ਮਾਘ ਨੂੰ ਸੱਚਖੰਡ ਜਾ ਵਸੇ।

ਬਿਕ੍ਰਮ ੨੦੦੯ ਅੰਦਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਾਸ ਨੂੰ, ਇਕ ਸਵੈਯਾ ਸਤਿਗੁਰੂ ਰਾਮ ਸਿੰਘ ਦਾ ਉਸਤਤ ਨਾਮਾ ਪੜ੍ਹਕੇ ਦਸਿਆ ਬਾਬਾ ਕਾਹਲਾ ਸਿੰਘ ਦਾ ਜਬਤ ਉਸਤਤ ਨਾਮਾ ਲਭੋ ਪ੍ਰਕਾਸ਼ਤ ਕਰੀਏ। ਦਾਸ ਨੂੰ ਇਕ ਦੋ ਲਾਇਬਰੇਰੀਆਂ ਵਿਚ ਭੇਜਿਆ, ਪ੍ਰਾਪਤ ਨਾ ਹੋਇਆ ਦੋ ਸਾਲ ਤਕ। ਭਾਈ ਬੀਰ ਸਿੰਘ ਕੁਤਬ ਫਰੋਸ਼ ਨਾਮਧਾਰੀ ਨੰਗਲ ਛੋਟੇ ਦੇ ਸਨ ਮੈਂ ਬਚਨ ਕੀਤਾ ਓਹਨਾਂ ਨੇ ਪਹਿਲੀ ਛਾਪ ਪੱਥਰ ਛਾਪ ਜੰਗਨਾਮਾ ਦੇ ਦਿਤਾ ਅਤੇ ਟੁਟੇ ਫੁਟੇ ਕਾਗਜ਼ਾਂ ਵਿਚ ਉਸਤਤ ਨਾਮਾ, ਮੇਰੀ ਤਾਂ ਖੁਸ਼ੀ ਦੀ ਹੱਦ ਨਾ ਰਹੀ। ਮੈਂ ੨੦੧੧ ਵਿਚ ਸ੍ਰੀ ਜੀਵਨ ਨਗਰ ਸਤਿਗੁਰਾਂ ਨੂੰ ਆ ਦਿੱਤਾ। ਆਪ ਨੇ ਖੁਸ਼ੀ ਹੋ ਕੇ ਮੇਰੇ ਵਾਸਤੇ ਖੁਸ਼ੀਆਂ ਦਾ ਭੰਡਾਰਾ ਖੋਲ ਦਿਤਾ। ਜੋ ਸਾਡੇ ਕੁਲਾਂ ਤਕ ਸਦਾ ਯਾਦ ਰਹੇਗਾ।

ਸਤਿਗੁਰਾਂ ਦੇ ਹਜੂਰ ਬੈਠੇ ਸੇਠ ਸੁਹੇਲ ਸਿੰਘ ਜੀ ਧੀਰ ਨੂੰ ਸੋਧਣ ਲਈ ਦੇ ਦਿਤਾ ਓਹਨਾਂ ਨੇ ਗਲਤੀਆਂ ਦੀ ਸੁਧਾਈ ਕਰਕੇ ਸਤਿਗੁਰਾਂ ਪਾਸ ਅਰਜ ਕੀਤੀ, ਜਿਸ ਤੇ ਮੈਨੂੰ ਹੁਕਮ ਕੀਤਾ, ਪਰੈਸ ਵਿਚ ਰਖ ਦਿਓ ਪ੍ਰਕਾਸ਼ਤ ਕਰਨਾ ਹੈ। ਪਰੈਸ ਵਿਚ ਪ੍ਰਬੰਧਕਾਂ ਤੋਂ ਏਧਰ ਓਧਰ ਹੋ ਗਿਆ। ਬਿਕ੍ਰਮ ੨੦੧੨ ਵਿਚ ਮੈਨੂੰ ਜੀਵਨ ਨਗਰ ਪਰੈਸ ਦੀ ਰਦੀ ਵਿਚੋਂ ਮਿਲ ਗਿਆ। ਮੈਂ ਆਪਣੇ ਪੁਸਤਕ ਭੰਡਾਰ ਵਿਚ ਰਖ ਕੇ ਚੇਤਾ ਭੁਲਾ ਬੈਠਾ।

ਬਿਕ੍ਰਮ ੨੦੨੬ ਵਿਚ ਰਾਤ ਦੇ ਦੋ ਵਜੇ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਤੇ ਅਵਾਜ਼ ਦੇ ਕੇ ਬਚਨ ਕੀਤਾ ਉਸਤਤ ਨਾਮਾ ਹੇਠਲੇ ਟਰੰਕ ਦੇ ਪੁਰਾਣੇ ਲਿਖਤੀ ਬਿਸ਼ਨ ਪੁਰਾਣ ਵਿਚ ਪਿਆ ਹੈ, ਮੈਂ ਉਸੇ ਸਮੇਂ ਟੋਲਣ ਲਗਾ ਪਿਨਸਲ ਦੀ ਲਿਖਤ ਵਿਚ ਮਿਲ ਗਿਆ ਸਤਿਗੁਰੂ ਰਾਮ ਸਿੰਘ ਦਾ ਉਸਤਤ ਨਾਮਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਗਟ ਦਿਵਸ ਤਿੰਨ ਚੇਤਰ ਦੀ ਖੁਸ਼ੀ ਵਿਚ ਪ੍ਰਕਾਸ਼ਤ ਕੀਤਾ।

ਸੰਤ ਬਿਸ਼ਨ ਸਿੰਘ ਹਿਸਟੋਰੀਅਨ
ਸ੍ਰੀ ਜੀਵਨ ਨਗਰ



੧ ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਦੋਹਿਰਾ—ਸਚਾ ਨਾਮ ਅਕਾਲ ਹੈ ਸਭਹਿਨ ਕਾ ਪ੍ਰਤਿਪਾਲ ॥
ਧੰਨ ਸਤਿਗੁਰੂ ਰਾਮ ਸਿੰਘ ਗੁਰੂ ਹਰੀਸਿੰਘ ਦੀਨ ਦਿਆਲ ॥
ਦੋਹਿਰਾ ਨਾਨਕ ਗੁਰੂ ਗੋਬਿੰਦ ਸਿੰਘ ਗੁਰੂ ਰਾਮ ਸਿੰਘ ਜੋਇ ॥
ਗੁਰੂ ਹਰੀ ਸਿੰਘ ਜੋਤ ਇਕ ਨਾਮ ਲਵੇ ਦੁਖ ਖੋਇ ॥

# ਉਸਤਤ ਨਾਮਾ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਾ ਲਿਖ ਜਤੇ

ਬੈਂਤ—ਸਾਡੀ ਸੁਣੀ ਪੁਕਾਰ ਦਾਤਾਰ ਪ੍ਰਭੂ, ਦਰਸ਼ਨ ਦੇ ਕੀਤੇ ਸੁਖ ਚੈਨ ਦੋਵੇਂ । ਦਿਲ ਸ਼ਾਂਤ ਹੋਇ ਹਟੀ ਤਮਕ ਮਨ ਦੀ, ਕੀਰਤਨ ਕਰਨ ਲਗੇ ਦਿਨ ਰੈਨ ਦੋਵੇਂ । ਰਾਖਸ਼ ਬੁਧ ਤੇ ਦੇਵਤੇ ਕਹੇ ਸਾਰੇ, ਲੱਗ ਨੁਕਤਾ ਹੁੰਦੇ ਐਨ ਗੈਨ ਦੋਵੇਂ । ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਜਦੋਂ ਕੀਤੇ, ਸਾਡੇ ਖੁਸ਼ੀ ਹੋਏ ਵੇਖ ਨੈਨ ਦੋਵੇਂ । ਕਰਨਹਾਰਾ ਸਤਿਗੁਰੂ ਰਾਮ ਸਿੰਘ ਜੀ, ਜੋਤ ਆਦਿ ਜੁਗਾਦਿ ਗੋਬਿੰਦ ਹੈਂ ਤੂੰ । ਸਰਨ ਪਇਆਂ ਦੀ ਓਟ ਹੈ ਤੈਂ ਰਖੀ, ਸੰਤ ਖਾਲਸਾ ਪੰਥ ਕਰਿੰਦ ਹੈਂ ਤੂੰ । ਭਜਨ ਕੰਨ ਵਿਚ ਦਸ ਕੇ ਦੇਵ ਕੀਤੇ, ਕਲੂ ਕਾਲ ਦੇ ਅੰਦਰ ਰਖਿੰਦ ਹੈਂ ਤੂੰ । ਕਾਹਲਾ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਸਦਾ ਬਖਸ਼ਿੰਦ ਹੈਂ ਤੂੰ ।੧।

ਕਬਿਤ—ਵਾਰਨੇ ਹਲਕਾ ਹਿਜਾਰਨ ਕੇ ਹਿੰਮਗਿਰ, ਹਿੰਮਚਲ, ਮੈਂ ਹੇਮ ਗਿਰ, ਹਿਲਾਵੇ ਹਠ ਮੰਡਕੇ । ਕੋਟਾਕੋਟ ਕੋਟਨ ਪੈ, ਚੋਣ ਕੇ ਚਲੈਆ ਭੱਟ, ਯੁਧ ਕੇ ਜਤੈਆ ਬਲ ਭੇਖਾਂ ਬਲਖੰਡ ਕੇ । ਨੌਬਤ ਨਿਸ਼ਾਨ ਨਾਦ, ਨਾਮ ਨਿਸ ਬਾਸਰ ਹੈ ਚੰਡ, ਬ੍ਰਹਮੰਡਤਾ, ਪ੍ਰਚੰਡ, ਭੁਜ ਦੰਡ ਕੇ । ਗੁਰੂ ਰਾਮ ਸਿੰਘ ਕੋ ਡੰਡ ਵਰ ਨਵ ਖੰਡ, ਦਵਾਰਕੇ, ਸਮੰਡਨ ਅਖੰਡ ਬ੍ਰਹਿਮੰਡ ਕੇ ।੧।

ਕਬਿਤ—ਸ੍ਰੀ ਮਹਾਰਾਜ, ਸਿਰਤਾਜ, ਸੁਰ ਰਾਜਨ ਕੇ, ਸਤਿਗੁਰੂ ਰਾਮ ਸਿੰਘ ਵਾਲੀ ਖੰਡ ਖੰਡ ਕੇ। ਚਰਣ ਸਰਣ ਪੜ ਹੋਤ ਹੈ ਉਧਾਰ ਤਵ, ਭਜਨ ਸੁਣਾਵੇ ਦੂਰ ਕੀਤੇ ਪਾਪ ਕੰਡ ਕੇ। ਕਲੂ ਕਾਲ ਗਾਲ ਦਿਤਾ ਕੰਨ ਵਿਚ ਨਾਮ ਦੱਸ, ਲੰਗਰ ਚਲਾਇਓ ਤੇ ਸਕਾਇਓ ਸਬ ਬੰਡ ਕੇ। ਸਤਿਗੁਰੂ ਰਾਮ ਸਿੰਘ ਆਪ ਕਰਤਾਰ ਆਏ, ਨਮਸ-ਕਾਰ ਵਾਰ ਵਾਰ ਵਾਲੀ ਸੱਚ ਖੰਡ ਕੇ।੨।

ਕਬਿਤ—ਗੁਰੂ ਦਸਮੇਸ਼ ਪਿਛੋਂ ਰਾਜ ਪਾਇਆ ਪੰਥ ਨੇ ਸੀ, ਰਾਹ ਦਿਤਾ ਛਡ ਤੇ ਕੁਰਾਹ ਰਾਹ ਮੱਲਿਆ। ਬੁਰਛਿਆਂ ਨੇ ਸਿਖ ਦਰਬਾਰ ਸੀ ਵੈਰਾਨ ਕੀਤਾ, ਨਿਰਬਲਾਂ, ਨਿਰਦੋਸ਼ਿਆਂ ਗਰੀਬਾਂ ਨੂੰ ਦਬੱਲਿਆ। ਦੂਈ ਤੇ ਦਵੈਤ ਦਾ ਵੈਰ ਮਸ਼ਹੂਰ ਧੁਰੋਂ, ਕਰਤਾਰ ਅਵਤਾਰ ਧਾਰ ਤਖਤਾਂ ਉਥੱਲਿਆ। ਕਾਹਲਾ ਸਿੰਘ ਦੇਸ ਵਿਚ ਸਤਿਜੁਗ ਲਾਣ ਲਈ, ਸਤਿਗੁਰੂ ਰਾਮ ਸਿੰਘ ਨੂਰ ਓਸੇ ਘੱਲਿਆ।੩।

ਕਬਿਤ—ਸੰਤ ਖਾਲਸਾ ਬਣਾਇਆ ਤੇ ਮਿਟਾਇਆ ਨ੍ਹੇਰ ਗੁਰੂ ਜੀ ਨੇ, ਸੰਤ ਪੰਥ ਖਾਲਸਾ ਹੈ ਸਿੰਘਾਂ ਨਾਮਧਾਰੀਆਂ। ਢੋਲਕਾਂ ਦੇ ਸ਼ਬਦ, ਅਖੰਡ ਪਾਠ ਸ਼ੁਰੂ ਕੀਤੇ, ਅੰਮ੍ਰਿਤ ਛਕਾਇਆ ਖੰਡੇ ਧਾਰ ਨਰ ਨਾਰੀਆਂ। ਗਿਰੀ ਹੋਈ ਸਿਖੀ ਨਵੇਂ ਸਿਰੇ ਫੇਰ ਕੈਮ ਕੀਤੀ, ਮੰਨਿਆ ਸੀ ਦੁਖ ਵੇਖ ਡੰਬੀਆਂ ਪੁਜਾਰੀਆਂ। ਕਲੂ ਕਾਲ ਵਿਚ ਸਤਿਜੁਗ ਲਾਇਆ ਕਾਹਲਾ ਸਿੰਘਾ, ਗੁਰੂ ਰਹਿਤ ਨੂੰ ਦਸ ਕੁਰਹਿਤਾਂ ਸਧਾਰੀਆਂ।੪।

ਕਬਿਤ—ਕਲੂ ਕਾਲ ਟਾਲ ਲਿਆਵਾਂ ਸਤਜੁਗ ਦੇਸ ਉਤੇ, ਬਾਰਵਾਂ ਕਹਾਵਾਂ ਬਾਪ ਸਤਿਗੁਰੂ ਬੋਲਿਆ। ਸਾਰੇ ਦੇਸ ਧੁਮ ਮਚੀ ਬਾਰਵਾਂ ਹੈ ਗੁਰੂ ਆਇਆ, ਦੁਖੀਆਂ ਦੇ ਹਿਰਦਿਆਂ ਨੂੰ ਗੁਰੂ ਆ ਕੇ ਫੋਲਿਆ। ਪਾਪੀਆਂ ਕੁਸੱਤੀਆਂ ਕੁਸੰਗੀਆਂ ਦੁਰਜਨਾਂ ਤਾਈਂ, ਦੇਵਤੇ ਬਣਾਵਾਂ ਇਕ ਛਿਨ ਵਿਚ ਬੋਲਿਆ। ਕੰਨ ਵਿਚ ਭਜਨ ਦਸ ਪੰਥ ਕੀਤਾ ਨਾਮਧਾਰੀ, ਚਿਕੜ ਮਲੇਛ ਕਢ ਦਿਤਾ ਜੋ ਸੀ ਘੋਲਿਆ।੫।

ਕਬਿਤ—ਬਾਬਾ ਨਾਨਕ ਜੀ ਆਏ ਧਰਮ ਮਾਰਗ ਚਲਾਏ,ਭੁਲੇ ਜਾਂਦੇ ਰਾਹੇ ਪਾਏ ਨਾਮ ਸਤਿ ਹੈ ਦੜਾਉਂਦਾ। ਹਾਹਾ ਹਰ ਜੋ ਗੋਬਿੰਦ ਮੀਰੀ ਪੀਰੀ ਬਖਸ਼ਿੰਦ, ਤੁਰਕ ਮਾਰ ਰਖੀ ਹਿੰਦ ਬੀਰ ਰਸ ਹੈ ਸਖਾਉਂਦਾ। ਗਗਾ ਗੁਰੂ ਜੋ ਗੋਬਿੰਦ ਸਿੰਘ ਸਿੰਘ ਪੰਥ ਸਾਜ ਕੀਤਾ ਜਿੰਨ, ਪੰਜ ਪਿਆਰੇ ਸਾਜ ਪੰਥ ਖਾਲਸਾ ਬਣਾਉਂਦਾ। ਰਾਰਾ ਰੂਪ ਰਾਮਸਿੰਘ ਰੂਪ ਕਰਤਾਰ ਆਪ, ਚਾਰ ਅੱਖਰ ਬੋਲ ਜਾਪ ਕੰਨ ਮੈਂ ਸੁਣਾਉਂਦਾ।੬।

ਕਬਿਤ—ਏਕਤਾ ਪਿਆਰ ਤੇ ਦਵੈਸ਼ਤਾ ਹਟਾਇ ਦੀਨੀ, ਗੁਰੂ ਰਾਮ ਸਿੰਘ ਨੇ ਜਗਾਇਆ ਸੰਸਾਰ ਨੂੰ। ਏਕ ਹੈ ਅਕਾਲ ਅਸੀਂ ਓਸ ਦੇ ਹਾਂ ਬਾਲ ਸਭ, ਰੋਸ਼ਨ ਸੀ ਜੱਗ ਕੀਤਾ, ਗਊਆਂ ਦੇ ਪਿਆਰ ਨੂੰ। ਆਪਣੀ ਦੁਕਾਨ ਦੀ ਕਮਾਈ ਛਕਾਈ ਪੰਥ ਤਾਈਂ, ਫੇਰ ਸੁਰਜੀਤ ਕੀਤਾ ਦੇਸ ਉਪਕਾਰ ਨੂੰ। ਸੰਤ ਖਾਲਸੇ ਨੂੰ ਸਾਜ ਰਾਜ ਲੈਣਾ ਹੈ ਫਰੰਗੀਆਂ ਤੋਂ, ਸਤਿਗੁਰੂ ਰਾਮ ਸਿੰਘ ਕਰਨ ਲਗੇ ਏਸ ਕਾਰ ਨੂੰ।੭।

ਕਬਿਤ—ਹਨੇਰ ਤੇ ਗੁਬਾਰ ਸੀਗਾ ਸੰਸਾਰ ਅੰਧਕਾਰ ਸੀਗਾ, ਪੱਥਰਾਂ ਦੀ ਪੂਜਾ ਤਾਈਂ ਦੂਰ ਹੈ ਭਜਾਉਂਦਾ। ਮੜ੍ਹੀ ਤੇ ਮਸਾਣੀ ਸ਼ਰਾਬ ਮਾਸ ਖਾਣ ਆਮ ਹੋਈ, ਪਖੰਡ ਕੀਤੇ ਬਾਹਮਣਾਂ ਨਾਂ ਕੋਈ ਸੀ ਹਟਾਉਂਦਾ। ਗੁਰਦੁਆਰੇ ਦੇ ਪੁਜਾਰੀ ਸਭੇ ਭਏ ਦੁਰਾਚਾਰੀ ਸਨ, ਸ੍ਰੀ ਗ੍ਰੰਥ ਬਾਣੀ ਹਸਣ ਪਾਠ ਨਾ ਕਰਾਉਂਦਾ। ਗੁਰਮਤਿ ਉਡੀ ਸੰਸਾਰ ਵਿਚੋਂ ਕਾਹਲਾ ਸਿੰਘਾ, ਕਿਰਪਾ ਨਿਧਾਨ ਗੁਰੂ ਰਾਮ ਸਿੰਘ ਆਉਂਦਾ।੮।

ਕਬਿਤ—ਜਿਹਨੂੰ ਆਖਦੇ ਅਕਾਲ ਸੁਰਗ ਲੋਕ ਤੇ ਪਿਆਲ, ਗੁਰੂ ਪ੍ਰਗਟੇ ਗੋਪਾਲ ਰਾਮ ਬਾਤੀ ਬੰਸ ਆਉਂਦਾ। ਜੇਹੜਾ ਸੁਣਿਆ ਦੂਰ ਸੋਈ ਦੇਖਿਆ ਹਜ਼ੂਰ, ਪੌਣ ਪਾਣੀ ਜਾਵੇ ਬੂਰ ਪਾਪ ਛਿਨ ਮੈਂ ਹਟਾਉਂਦਾ। ਜਿਹਨੂੰ ਦੇਵੇਂ ਆਪ ਤਾਣ ਤੇਰੀ ਕਰਨ ਸੋ ਪਛਾਣ, ਸਾਖ ਦਿੰਦੇ ਨੇ ਪੁਰਾਣ ਬਾਰਾਂ ਜਾਮੇਂ ਧਰ ਪਾਉਂਦਾ। ਕੀਤੀ ਧਰਤ ਨੇ ਪੁਕਾਰ ਕਰੀ ਪਾਪਾਂ ਨੇ ਲਾਚਾਰ, ਸੁਣ ਕੇ ਪੁਕਾਰ ਗੁਰੂ ਰਾਮ ਸਿੰਘ ਧਾਉਂਦਾ।੯।

ਕਬਿਤ—ਸੁਣੀ ਧਰਤ ਅਰਜੋਈ ਮਾਰਾਂ ਰਾਜ ਮੰਨੀ ਸੋਈ, ਵੇਖੇ ਪਾਪ ਜੋ ਧਰਤ ਤਾਂ ਤਰਸ ਕਰ ਆਇਓ ਹੈ। ਕਰਨਾ ਮੈਂ ਨਿਧਾਨ ਭਾਨ ਪ੍ਰਗਟੇ ਜਹਾਨ, ਸ਼ੇਰ ਬੁਕਿਓ ਮਦਾਨ ਪਾਪ ਠਹਿਰਨਾ ਨਾ ਪਾਇਓ ਹੈ। ਫਰੰਗੀ ਰਾਜ ਤੇ ਤਰਕ ਕੀਤਾ ਤੁਰਕ ਤੇ ਫਰਕ, ਦੇਖ ਗਊਆਂ ਦਾ ਤਰਸ ਹਥ ਤੇਗ ਉਤੇ ਪਾਇਓ ਹੈ। ਸਿਧ ਜੋ ਚੁਰਾਸੀ ਨਵੇਂ ਨਾਥ ਜਤੀ ਛੇ ਸਾਰੇ, ਧਰਨ ਤੇਰਾ ਧਿਆਨ ਗੁਰੂ ਰਾਮ ਸਿੰਘ ਗਾਇਓ ਹੈ।੧੦।

ਕਬਿਤ—ਕਵੀ ਬਲਿਹਾਰੀ ਹੈਸੀ ਬੰਦਨਾ ਹਮਾਰੀ, ਤੂਹੀ ਆਦ ਅਵਤਾਰ ਬੀਨ ਨਾਰਦ ਬਜਾਇਓ ਹੈ। ਚੌਦਾਂ ਜੋ ਭਵਨ ਵਿਚ ਰਚਿਆ ਜਗਤ ਸਾਰੇ, ਤੇਰੀ ਹੈ ਸ਼ਕਤ ਜਿਵੇਂ ਭਾਵੇ ਤੂੰ ਚਲਾਇਓ ਹੈ। ਸੰਤ ਖਾਲਸੇ ਦਾ ਪੰਥ ਕਰੇ ਬੰਦਗੀ ਬੇਅੰਤ, ਜੇਹੜਾ ਆਦ ਸੀ ਭਜਨ ਸੋ ਜਾਪ ਤੈਂ ਜਪਾਇਓ ਹੈ। ਸਾਸ ਤੇ ਗਿਰਾਸ ਹੋਵੇ ਕਦੇ ਨਾ ਉਦਾਸ, ਜਾਪ ਭਾਨ ਪ੍ਰਕਾਸ਼ ਗੁਰੂ ਰਾਮ ਸਿੰਘ ਆਇਓ ਹੈ।੧੧।

ਕਬਿਤ—ਸਿਖੀ ਤੇਰੀ ਹੈ ਨਧੜਕ ਬੱਧੀ ਨਾਮ ਦੀ ਸੜਕ, ਪੈਂਦੀ ਸ਼ਬਦ ਧੜਕ ਢੋਲਕ ਛੈਣੇ ਜਾਂ ਵਜਾਇਓ ਹੈ। ਕੜਾ ਕੱਛ ਕਰਪਾਨ ਸਣੇ ਕੇਸ ਅਸ਼ਨਾਨ, ਧਰਨਾ ਗੁਰੂ ਦਾ ਧਿਆਨ ਹੋਰ ਆਸਰਾ ਹਟਾਇਓ ਹੈ। ਛਡੇ ਬੁਤ ਮੜ੍ਹੀ ਤੇ ਮਸੀਤ ਪੂਜਾ ਪਥਰਾਂ ਦੀ, ਸ੍ਰੀ ਗਰੰਥ ਬਾਣੀ ਪੜ੍ਹੇ ਪਖੰਡ ਭਰਮ ਉਡਾਇਓ ਹੈ। ਸੰਤ ਖਾਲਸੇ ਦਾ ਸਾਰਾ ਨ ਪਖੰਡੀਆਂ ਨੂੰ ਲਾਹਾ ਓਥੇ, ਗੁਰੂ ਰਾਮ ਸਿੰਘ ਘਰ ਸਤਿਸੰਗ ਲਾਇਓ ਹੈ।੧੨।

ਕਬਿਤ—ਗੁਰਮਤਿ ਹੈ ਚਲਾਈ ਰੀਤੀ ਬ੍ਰਾਹਮਣਾਂ ਹਟਾਈ, ਹਵਨ ਕਰਨ ਸਿੰਘ ਅੰਮ੍ਰਿਤ ਬਣਾਇਓ ਹੈ। ਜੰਤਰ ਮੰਤਰ ਗੁਰਾਂ ਰਾਹੂ ਕੇਤੂ ਦੂਰ ਕੀਤੇ, ਮੌਲੀ ਅਤੇ ਮਹਿੰਦੀਆਂ ਦੇ ਸ਼ਗਨ ਛਡਾਇਓ ਹੈ। ਰਖਾਂ ਤੇ ਧਾਗੇ ਟੂਣੇ ਟਾਮਣ ਨੇ ਦੂਰ ਕੀਤੇ, ਨਾਮ ਦਾ ਜਹਾਜ਼ ਚਾੜ੍ਹ ਪਾਰ ਸੋ ਲੰਘਾਇਓ ਹੈ। ਚੜਸ ਸਕਿਆਂ ਤੇ ਪਾਣੀ ਭਰਨਾ ਸੀ ਬੰਦ ਕੀਤਾ, ਸੁਚ ਸੋਧ ਰਖਣਾ ਸਭ ਨੂੰ ਸਿਖਾਇਓ ਹੈ।੧੩।

ਕਬਿਤ—ਭਜਨ ਕੰਨ ਮੈਂ ਸੁਣਾਨ ਫੇਰ ਰਹਿਤ ਰਖਾਨ ਗੁਰ, ਸਿੰਘ ਅੰਮ੍ਰਿਤ ਛਕਾਨ਼ ਕੂਕਾ ਸਿੰਘ ਸੋ ਸਦਾਉਂਦਾ। ਗਊਆਂ ਸਹਾਈ ਪੰਥ, ਦੇਸ ਦੀ ਭਲਾਈ ਪੰਥ, ਕਢੋ ਦੇਸ ਤੇ ਫ਼ਰੰਗੀ ਰਾਜ ਆਪਣਾ ਕਰਾਉਂਦਾ। ਖੋਲੇ ਅੰਧਕਾਰ ਨੈਨ ਸਿੰਘ ਘਲੇ ਰੂਸ ਲੈਨ, ਸਿੰਘ ਰਾਜ ਤਾਜ ਲੈਨ ਏਹ ਸਬਕ ਸਿਖਾਉਂਦਾ। ਜੇਹੜੇ ਆਖਦੇ ਕਲਾਮ ਸੋਈ ਹੋਣ਼ ਬੇਈਮਾਨ, ਮੂੰਹ ਕਾਲੇ ਨਰਕ ਜਾਣ ਕਵੀ ਸਿੰਘ ਹੈ ਸੁਣਾਉਂਦਾ।੧੪।

ਕਬਿਤ—ਪੰਥ ਦਸਮੇਸ਼ ਜੀ ਦਾ ਹੋਇਆ ਸੀ ਮਲੇਛ ਸਭ, ਗੁਰੂ ਰਾਮ ਸਿੰਘ ਬਿਨ ਸੰਤ ਖਾਲਸਾ ਸਜਾਇਆ ਕਿਨ। ਸ੍ਰੀ ਗਰੰਥ ਬਾਣੀ ਪੜੋ ਢੋਲਕਾਂ ਸ਼ਬਦ ਸਿੰਘ ਗੁਰੂ ਰਾਮ ਸਿੰਘ ਬਿਨ ਅਖੰਡ ਪਾਠ ਹੈ ਤੁਰਾਇਆ ਕਿਨ। ਦਸ ਕੇ ਭਜਨ ਕੰਨ ਅੰਮ੍ਰਿਤ ਛਕਾਇਆ ਆਨ, ਗੁਰੂ ਰਾਮ ਸਿੰਘ ਬਿਨ ਗਊਆਂ ਨੂੰ ਬਚਾਇਆ ਕਿਨ। ਕਾਹਲਾਸਿੰਘ ਮਾਨਸਾਂ ਤੇ ਦੇਵਤੇ ਬਣਾਇਆ ਕਿਨ, ਗੁਰ ਰਾਮ ਸਿੰਘ ਬਿਨ ਸਤਿਜੁਗ ਲਾਇਆ ਕਿਨ।੧੫।

ਦੋਹਰਾ—ਇਕ ਓਅੰਕਾਰ ਗੁਰੂ ਹਰੀ ਸਿੰਘ ਜੋਤ ਬਾਰਵਾਂ ਰੂਪ॥
ਸਾਂਤਨਿਧ ਵੈਰਾਗਚਿਤ ਅੰਮ੍ਰਿਤ ਸਮ ਅਨੂਪ॥੧॥

ਦੋਹਰਾ—ਭਥੇ ਭਰੇ ਹਨ ਵਰਾਂ ਦੇ ਹਰੀ ਰੂਪ ਮਹਾਰਾਜ॥
ਧੰਨ ਧੰਨ ਗੁਰੂ ਹਰੀ ਸਿੰਘ ਰਾਮ ਦਾਸ ਪੁਰ ਤਾਜ॥੨॥

*ਸਵੈਯਾ—ਆਦ ਨਿਰੰਜਨ ਹੈ ਗੁਰ ਨਾਨਕ, ਅੰਗਦ ਸੰਗ ਤੂੰ ਆਪ ਸਹਾਈ। ਅਮਰਦਾਸ ਖਲਾਸ ਕਰੋ ਹਮਰੀ, ਰਾਮਦਾਸ ਗੁਰੂ ਹੈ ਜੋਤ ਜਗਾਈ। ਅਰਜਨ ਹਰਗੋਬਿੰਦ ਗੁਰੂ, ਸਿਮਰੋ ਹਰ ਰਾਏ ਕ੍ਰਿਸ਼ਨ ਮਨ ਲਾਈ। ਗੁਰ ਤੇਗ ਬਹਾਦਰ ਹਿੰਦ ਕੇ ਚਾਦਰ, ਤਿਹ ਮਲੰਤ ਜਮ ਤਰਾਸ ਮਿਟਾਈ।੧।

---

*ਅੰਤ ਨ ਪਾਵਤ ਦੇਵ ਸਭੈ
ਮੁਨ ਇੰਦਰ ਮਹਾ ਸਿਵ ਜੋਗ ਕਰੀ।
ਫੁਨ ਬੇਦ ਬਰੰਚ ਬਿਚਾਰ ਰਹਿਓ
ਹਰਿ ਜਾਪ ਨਾ ਛਾਡੋ ਏਕ ਘਰੀ।

ਕਬਿਤ–ਮਹਾਰਾਜ ਆਏ ਸੁਰ ਰਾਜ ਸਿਰਤਾਜ ਜਬ,
ਗਵਨ ਫਰੰਗੀ ਜਮਰਾਜ ਕੋ ਪਰਤ ਗਮ।
ਜਾ ਕੋ ਜਸ ਗਾਵਤ ਚਤਰਾਨਨ ਹੈ ਨੇਤ ਨੇਤ,
ਪਾਵਤ ਨਾ ਅਗਮ ਨਿਗਮ ਮਨ ਪਾਰ ਕਮ।
ਦਾਸਨ ਤਿਰਾਸ ਹਰਨ ਪਾਪ ਪਾਵਨ ਪੈ,
ਜਾਪਨ ਸਾਸ ਹਰਨ ਸਾਸਨ ਹਰਧ ਸਮ।
ਸ੍ਰੀ ਗੁਰੂ ਹਰੀ ਸਿੰਘ ਨਿਰਾਹਾਰ ਨਿਰਾਕਾਰ,
ਸਾਕਾਰ ਰੂਪ ਪੇਖ ਭਾਜਤੇ ਨੇ ਗਨ ਜਮ।੨।
ਸਵੈਯਾ–ਗੁਰੂ ਗੋਬਿੰਦ ਸਿੰਘ ਮਰਗਿੰਦ ਜੋ,
ਅਵਤਾਰ ਧਰਾ ਕਲ ਮੈ ਜਗ ਭਾਰੀ।
ਗਿਆਰਵੇਂ ਰੂਪ ਗੁਰੂ ਬਾਲਕ ਸਿੰਘ ਜੀ,
ਹਜਰੋ ਮੇਂ ਪ੍ਰਗਟੇ ਕੀਏ ਨਾਮਧਾਰੀ।
ਅਕਾਲ ਸਰੂਪ ਗੁਰੂ ਰਾਮ ਸਿੰਘ ਜੀ,
ਸ਼ਬਦ ਅਨੂਪ ਹੈ ਧਰਾ ਅਵਤਾਰੀ।
ਇਕ ਓਅੰਕਾਰ ਹੈ ਜੋਤ ਗੁਰੂ,
ਗੁਰੂ ਹਰੀ ਸਿੰਘ ਜੀ ਜੋਤ ਬਲਕਾਰੀ।੩।

---

ਗੁਰਵਾਕ–ਸੇਵਕ ਕੈ ਭਰਪੂਰ ਜੁਗੁ ਜੁਗੁ
ਵਾਹਗੁਰੂ ਤੇਰਾ ਸਭ ਸਦਕਾ॥
ਨਿਰੰਕਾਰ ਪ੍ਰਭੂ ਸਦਾ ਸਲਾਮਤਿ
ਕੋਊ ਕਹਿ ਨਾ ਸਕੇ ਤੂ ਕਦਕਾ॥
ਮਥਰਾ ਜਨ ਕੋ ਪ੍ਰਭ ਦੀਨ ਦਿਆਲ
ਸਭ ਸੰਗਤ ਸ੍ਰਿਸਟ ਨਿਹਾਲ ਕਰੀ॥
ਰਾਮਦਾਸ ਗੁਰੂ ਜਗ ਤਾਰਨ ਕੋ
ਗੁਰੂ ਜੋਤ ਸੋ ਅਰਜਨ ਮਾਹਿ ਧਰੀ॥

## ਸ੍ਰੀ ਗੁਰੂ ਹਰੀ ਸਿੰਘ ਜੀ ਦਾ ਭਗਤੀ ਸਰੂਪ

ਕਬਿਤ–ਝੱਟ, ਪੱਟ, ਚਲਤ ਧਰਨ ਪੱਭ ਧਰਪਰ,
ਮਸਤ, ਭਗਤ, ਜਬ ਭਜਨ ਕਰਤ ਮਨ।
ਕਰਤ ਭਗਤ ਭਗਵਤ ਹਰ ਹਰ ਦੰਮ,
ਧਰਤ ਕਸ਼ਟ ਹਰ ਜਪਤ ਕਰਨ ਹਨ।
ਜਲ ਬਰਸ ਸਰਦ ਜਬ, ਕਰਤ ਭਜਨ ਤਬ,
ਚਲਤ ਪਵਨ ਤਬ ਸਰਦ ਕਰਤ ਤਨ।
ਰਸਨ ਰਟਤ ਹਰ ਹਰ ਹਰ ਕਰਤ ਤਨ,
ਸਰਧ,ਕਰਤ ਜਨ,ਜਬ ਪਤਤ ਵਰਨ ਜਨ।੪।

## ਸ੍ਰੀ ਗੁਰੂ ਹਰੀ ਸ਼ਿੰਘ ਜੀ ਦਾ ਦਰਸ਼ਨ

ਕਬਿਤ–ਦਰਸ ਕਰਤ ਪਾਪ ਟਰਤ ਤਨਤ ਝਟ
ਰਟਤ ਭਜਨ ਮਨ ਭਗਤ ਸਰਨ ਪੜ।
ਅਰਜ ਕਰਤ ਜਨ ਚਰਨ ਰਖਤ ਮਤ,
ਬਰਨ ਜਗਤ ਸਭ ਪਤਤ ਤਰਨ ਜਬ।
ਦਰਸ ਕਰਤ ਅਲਮਸਤ ਕਰਤ ਮਨ,
ਭਜਤ ਆਸਨ ਜਮ ਸਭਨ ਹਰਨ ਖੜ।
ਕਲ ਹਰ ਜਲ ਹਰ ਕਬ ਹਰ ਕਰ ਹਰ,
ਹਰ ਹਰ ਜਪ ਜਪ ਅਗਨ ਟਰਨ ਤਬ।੫।

ਰੁਬਾਈ–ਰੋਸ਼ਨੀ, ਮੈ, ਦਿਲ ਚਸ਼ਮੈ ਜਮਾਲ,
ਦੁਆਦਸ ਜੀਵਨ ਦੀਦਾਰੇ ਹਸਤ।
ਸ਼ਾਇਰਾਂ ਬਸ਼ਾਂਤ ਉਮਰਾਂ ਸੁਖਨ,
ਇਮਾਤੇ ਗੁਲਜਾਰੇ ਵਰੱਫਤ।
ਗੁਲਸਿਤਾਂ ਬਰੂਦਾ ਰਸ ਨਿਦਾਰ।
ਕਾਹਲਾ ਸਿੰਘ ਸ਼ਾਇਰ ਦਿਲ ਨਿਸਾਰ।

ਸਵੈਯਾ–ਜੋਤ ਕਾ ਜਾਮਾਂ ਗੁਰੂ ਹਰੀ ਸਿੰਘ ਹੈ,
ਸਭ ਸੰਗਤ ਕਰੈ ਉਨਕਾ ਭਰਵਾਸਾ।
ਜਾਏ ਪੜੇ ਗੁਰ ਕੀ ਸਰਨੀ,
ਤਬ ਟੁਟੇ ਜੋ ਬੰਦਨ ਜੀਵ ਖਲਾਸਾ।
ਬਾਰਵੀਂ ਜੋਤਕਾ ਜਾਮਾਂ ਹੈ ਜਾਗਤ,
ਗੁਰੂ ਹਰੀ ਸਿੰਘ ਜੀ ਕਟੇ ਜਮ ਫਾਸਾ।
ਦੁਖ ਦੂਰ ਸਰੀਰ ਤੇ ਪਾਪ ਮਿਟੇ,
ਜੋ ਸੋਧਤ ਨਾਮ ਲੈ ਉਨਕਾ ਅਰਦਾਸਾ।੬।

ਸਵੈਯਾ–ਜੋਊ ਓਟ ਲਵੇ ਸਧ ਹੀ ਗੁਰਕੀ,
ਗੁਰੂ ਹਰੀ ਸਿੰਘ ਸਭਕੋ ਬਖਸ਼ਿੰਦਾ।
ਉਨਕੋ ਨਾਹਿ ਪ੍ਰਵਾਹਿ ਰਹੈ,
ਜਿਨਕਾ ਗੁਰੂ ਪੂਰਨ ਆਪ ਗੋਬਿੰਦਾ।
ਮਨ ਦੁਖ ਹਟੇ ਤਨ ਤਨ ਸੁਖ ਰਹੇ,
ਫਲ ਪਾਵਤ ਹੈ ਸਭ ਹੀ ਮਨਚਿੰਦਾ।
੧ ਇਕ ਓਅੰਕਾਰ ਗੁਰੂ ਹਰੀ ਸਿੰਘ ਜੀ,
ਧਨ ਧਾਮ ਸੰਪਤ ਹੈ ਵਰ ਦਿੰਦਾ।੭।

ਸਵੈਯਾ–ਮਨ ਮਾਹਿ ਅਨੰਦ ਭਇਓ ਉਨਕੇ,
ਜਬ ਪੂਰਨ ਗੁਰੂ ਕਾ ਦਰਸ਼ਨ ਪਾਇਆ।
ਅੰਧੇਰ ਗਿਓ ਪ੍ਰਕਾਸ ਭਇਓ ਉਰ,
ਜਬ ਕਾਨਨ ਮੈ ਗੁਰਮੰਤ ਸਣਾਇਆ।
ਗੁਰੂ ਸੰਤ ਵੀ ਕਾਗ ਤੇ ਹੰਸ ਕਰੇ,
ਵਿਚ ਸ੍ਰੀ ਗਰੰਥ ਦੇ ਠੀਕ ਲਖਾਇਆ।
ਦੈਂਤ ਤੇ ਦੇਵ ਕੀਯੈ ਛਿਨ ਮੈ,
ਗੁਰੂ ਹਰੀ ਸਿੰਘ ਜੀ ਹੈ ਪ੍ਰਗਟਾਇਆ।੮।

ਸਵੈਯਾ–ਰਾਮਦਾਸ ਪੂਰੇ ਗੁਰ ਪਾਠ ਕਰਾਵਤ,
ਮੰਤ੍ਰ ਕੰਨ ਸਨਾਵਤ ਹੈ ਗੁਰ।
ਕਿਓਂ ਨਾ ਮਨ ਤੂੰ ਆਲਸ ਛੋਡਤ,
ਗੁਰੂ ਹਰ ਨਾਮ ਜਪਾਵਤ ਹੈ ਗੁਰ।
ਸੇਭ ਹੈ ਕੇਸ, ਜੋ ਮੌਤ ਸੰਦੇਸ ਹੈ,
ਅੰਮ੍ਰਿਤ ਨਾਮ ਪਲਾਵਤ ਹੈ ਗੁਰ।
ਦੂਖ ਗਏ ਗੁਰੂ ਹਰੀ ਸਿੰਘ ਦਰਸ਼ਨ,
ਸੋਧ ਅਸ਼ਨਾਨ ਬਤਾਵਤ ਹੈ ਗੁਰ।੯।

ਸਵੈਯਾ–ਗੁਰਾਂ ਬਾਜ ਨਹੀਂ ਗਤ ਹੈ ਨਰ ਕੀ,
ਗੁਰੂ ਬਾਜ ਪਵੈ ਜਮ ਕੀ ਗਲ ਫਾਂਸੀ।
ਗੁਰੂ ਬਾਜ ਨਾ ਰਾਹਿ ਮਿਲੇ ਅਸਲੀ,
ਗੁਰੂ ਬਾਜ ਨਾ ਜੀਵ ਕੀ ਹੋਤ ਖਲਾਸੀ।
ਗੁਰਾਂ ਬਾਜ ਅਨੇਰ ਨਾ ਦੂਰ ਹੋਵੇ,
ਗੁਰ ਬਾਜ ਭੋਗੇ ਜੀਵ ਲਖ ਜੂਨ ਚਰਾਸੀ।
ਕਾਹਲਾ ਸਿੰਘ ਗੁਰ ਬਿਨ ਡੋਲਤ ਹੈ ਮਨ,
ਗੁਰੂ ਬਾਜ ਉਦਾਸ ਸਭੈ ਘਟਵਾਸੀ।੧੦।

ਸਵੈਯਾ–ਨੈਨ ਦਏ ਦਰਸ ਸਾਧ ਕਰੋ ਨਿਤ,
ਤੀਰਥ ਪਰਸ ਕਰੋ ਚਲ ਜਾਏ।
ਨਾਕ ਸਗੰਦ ਕੇ ਕਾਰਨ ਦੀਨਾ,
ਪੈਰ ਦੀਏ ਸੰਤ ਸੰਗਤ ਧਾਏ।
ਸੁਖ ਸੰਪਤ ਧਾਮ ਦਾਰਾ ਦੀਓ ਸੁਤ,
ਸੂਖ ਕੀਓ ਅਰ ਮਾਖਨ ਖਾਏ।
ਇਕ ਓ ਅੰਕਾਰ ਗੁਰੂ ਹਰੀ ਸਿੰਘ ਜੀ,
ਨਾਮ ਕਾ ਜਾਮ ਦੈ ਕੀਓ ਜਮਾਏ।੧੧।

ਸਵੈਯਾ—ਨਰ ਨਾਰ ਗੁਰੂ ਇਕ ਧਾਰ ਲਵੈ,
ਕੜਾ ਕੇਸ ਕੰਘਾ ਰਖੇ ਕਛ ਤੇ ਕਰਪਾਨਾ।
ਪਰਭਾਤ ਅਸ਼ਨਾਨ ਸਕੇਸ ਕਰੈ,
ਗੁਰੂ ਮੂਰਤਿ ਕਾ ਧਰੈ ਹੈ ਨਿਤ ਧਿਆਨਾ।
ਨਾਮ ਜਾਪ ਜਪੇ ਰਸਨਾਂ ਕਰਕੇ,
ਮਨ ਮਾਹਿ ਅਨੰਤ ਕਾ ਹੋਤ ਗਿਆਨਾ।
ਕਾਹਲਾ ਸਿੰਘ ਗੁਰੂ ਪੈ ਕਰ ਦ੍ਰਿੜਤਾ,
ਸੋਈ ਪਾਰ ਪਵੇ ਸਭ ਮਰਦ ਜਨਾਨਾ।੧੨।

ਕਬਿਤ—ਗੁਰ ਸਿਖਾਂ ਦੀ ਕਮਾਈ ਨੂੰ ਕਰਾ ਕਠਾ ਗੁਰੂ ਜੀ ਨੇ,
ਸਦਾ ਵਰਤ ਲੰਗਰ ਛਕਾਇਆ ਗੁਰੂ ਪੰਥ ਨੂੰ।
ਅੰਨ ਪਾਣੀ ਰੱਬ ਦਾ ਟੈਹਿਲ ਸੇਵਾ ਸਿਖੜੇ ਦੀ,
ਬਾਣੀ ਗੁਰੂ ਮੰਤ੍ਰ ਜਪਾਇਆ ਗੁਰੂ ਪੰਥ ਨੂੰ।
ਦੇਵਤੇ ਬਣਾਨ ਹਿਤ ਭੈਣੀ ਸਾਹਿਬ ਲਾਇਆ ਡੇਰਾ,
ਗੁਰਮਤਿ ਰੀਤ ਹੈ ਸਖਾਇਆ ਗੁਰੂ ਪੰਥ ਨੂੰ।
ਗੁਰੂ ਬਿਨਾ ਗਤ ਨਾਹੀ ਪਾਵਤ ਨਾ ਪਰਮ ਪਦ,
ਗੁਰੂ ਹਰੀਸਿੰਘ ਜੀ ਸਮਝਾਇਆ ਗੁਰੂ ਪੰਥ ਨੂੰ।੧੩।

ਦੋਹਰਾ—ਉਸਤਤ ਸਤਿਗੁਰੂ ਰਾਮ ਸਿੰਘ
ਗੁਰੂ ਹਰੀ ਸਿੰਘ ਮਹਾਰਾਜ।
ਗੁਰਮੁਖ ਜਨ ਪੜਨ ਸਦਾ
ਸੁਖ ਹੋਵਤ ਸਭ ਕਾਜ।੧।
ਦੋਹਰਾ—ਪੜੇ ਉਸਤਤ ਜੋ ਗੁਰਾਂ ਦੀ
ਨਿਤ ਪ੍ਰਭ ਕਰਤ ਅਸ਼ਨਾਨ।
ਗੁਰਮੁਖ ਪਧ ਪਰਾਪਤ ਕਰੇ,
ਫੁਲੇ ਬੁਧ ਤੇ ਗਿਆਨ।੨।

ਦੋਹਰਾ–ਬਈਮਾਨ ਕਸੂਮਤੀ ਕਿਰਤਘਣ ਨਿੰਮਕ ਹਰਾਮ।
ਸ੍ਰੀ ਮੁਖ ਵਾਕ ਗੁਰਸ਼ਬਦ ਨੂੰ ਆਖਣ ਦੁਸਟ ਕਲਾਮ।੩।
ਨਿੰਦਕ ਕਹਿਣ ਕਲਾਮ ਜੋ ਜਾਵਣ ਨਰਕ ਮਝਾਰ।
ਅਠ ਦਸ, ਨਰਕ ਚਾਰਾਸੀ ਭੋਗਣ ਨਿੰਦਕ ਜੰਮਾਂ ਦੀ ਮਾਰ।੫।
ਦੋਹਰਾ–ਭੈਣੀ ਸਾਹਿਬ ਦਰਸਨ ਜੋ ਕਰੇ, ਦੁਖ ਪਾਪ ਹੋਣ ਨਾਸ।
ਜੋਤ ਬਾਰਵਾਂ ਸਤਿਗੁਰੁ ਰਾਮਦਾਸ ਪੁਰੇ ਹੈ ਵਾਸ।੬।
ਦੋਹਰਾ–ਬੈਹੜਕਾ, ਖਸੀ ਜੋ ਕਰੇ, ਤੇ ਡਿਓਢਾ ਲਵੇ ਬਿਆਜ।
ਬਟਾ ਲੜਕੀ ਪੈਸਾ ਲਵੇ, ਸਜਾਦੇਤ ਮਹਾਰਾਜ।੭।
ਦੋਹਰਾ–ਹੁਕਮ ਗੁਰੂ ਹਰੀ ਸਿੰਘ ਦਾ, ਕੂਕਾ ਹੋਵੇ ਸਿਖ।
ਡੰਗੋਰੀਆਂ ਵਾਲੇ ਕੋ ਗਊ, ਦੇਵੇ ਨਾ ਸ਼ਾਸਤ੍ਰ ਲਿਖ।੮।
ਦੋਹਰਾ–ਕਾਹਲਾਸਿੰਘ ਨੰਗਲ ਪਿੰਡ ਹੈ, ਜ਼ਿਲਾ ਲੁਧਿਆਣਾ ਜਾਣ।
ਗੁਰੂ ਸਤਿਗੁਰ ਦਾ ਸਿੰਘ ਜੋ ਦਰਸ਼ਨ ਦੇਵੇ ਆਣ।੯।
ਹੀਰਾ ਸਿੰਘ ਤੇ ਬਿਸ਼ਨ ਸਿੰਘ ਦੋ ਪੁਤ ਜਗ ਸੀਰ।
ਕਾਹਲਾ ਸਿੰਘ ਉਸਤਤ ਗੁਰੂ ਪੂਰੀ ਕਰੀ ਅਖੀਰ।੧੦।

॥ ਸੰਪੂਰਨ ॥

ਜੇਠ ਸੁਦੀ ਨੌਵੀਂ ਬੁਧਵਾਰ ਬਿਕ੍ਰਮ ੧੯੪੬ ਦਸਖਤ
ਕਵੀ ਕਾਹਲਾ ਸਿੰਘ ਨਾਮਧਾਰੀ ਨੰਗਲ ਵਡਾ
ਡਾਕਖਾਨਾ ਮਖੋਵਾਲ ਜ਼ਿਲਾ ਲੁਧਿਆਣਾ



ਜੰਗਨਾਮਾਂ ਪੈਂਤੀਸ ਅਖਰੀ

ਉਸਤਤ ਨਾਮੀ ਸਤਿਗੁਰੂ ਰਾਮ ਸਿੰਘ ਜੀ ਕਾ

ਮਿਲਣ ਦੇ ਪਤੇ

## ਗਿਆਨੀ ਬਹਾਦਰ ਸਿੰਘ ਭਗਤ ਸਿੰਘ

ਮੰਡੀ ਡੱਬਵਾਲੀ ਗਾਂਧੀ ਚੌਂਕ (ਜ਼ਿਲਾ ਹਿਸਾਰ)

## ਮਲਵਿੰਦਰ ਸਿੰਘ ਤੇ ਬਲਵਿੰਦਰ ਸਿੰਘ

ਮੰਡੀ ਡੱਬਵਾਲੀ ਮਹੱਲਾ ਕੂਕਿਆਂ ਦਾ (ਜ਼ਿਲਾ ਹਿਸਾਰ)

## ਗੁਰਬਚਨ ਸਿੰਘ ਨਾਮਧਾਰੀ

ਪਿੰਡ ਰੁੜਕਾਂ ਡਾਕਖਾਨਾ ਡੇਹਲੋਂ ਜ਼ਿਲਾ ਲੁਧਿਆਣਾ

## ਮਾਸਟਰ ਕ੍ਰਿਪਾਲ ਮਾਸਟਰ ਅਟੱਲ ਸਿੰਘ

ਮੰਡੀ ਡੱਬਵਾਲੀ (ਜ਼ਿਲਾ ਹਿਸਾਰ)

ਅਕਾਸ਼ ਬਾਣੀ ਰੇਡੀਓ ਮਕੈਨਿਕ, ਸ਼ਮਸ਼ੇਰ ਜੰਗ ਸਿੰਘ

ਅੰਮ੍ਰਿਤ ਰਾਏ ਸਿੰਘ, ਸੰਤ ਨਗਰ ਜ਼ਿਲਾ ਹਿਸਾਰ

